# ਖਾਲਸੇ ਦੀ ਇੱਕੀਵੀਂ ਸਦੀ ਵਿਚ ਭੂਮਿਕਾ

ਬਲਕਾਰ ਸਿੰਘ*

ਚਿੰਤਨ ਦੇ ਖੇਤਰ ਵਿਚ ਗਲੋਬਲ ਚੇਤਨਾ ਵਾਲੇ ਸਰੋਕਾਰਾਂ ਨੂੰ ਨਾਲ ਲੈ ਕੇ ਮਾਨਵਤਾ ਇਕੀਵੀਂ ਸਦੀ ਵਿਚ ਪਰਵੇਸ਼ ਕਰ ਰਹੀ ਹੈ। ਇਹ ਕੌਮੀਅਤਾਂ ਦੇ ਇਮਤਿਹਾਨ ਦਾ ਸਮਾਂ ਹੈ। ਸਿਖਾਂ ਵਰਗੀ ਘਟਗਿਣਤੀ ਕੌਮੀਅਤ ਨੇ ਇਹ ਫੈਸਲਾ ਲੈਣਾ ਹੈ ਕਿ ਬਹੁਗਿਣਤੀ ਭਾਈਚਾਰੇ ਵਿਚ ਘੱਟਗਿਣਤੀ ਦੀ ਅਹਿਮੀਅਤ ਕਿਵੇਂ ਬਹਾਲ ਰਖਣੀ ਹੈ ਜਾਂ ਕਿਵੇਂ ਕਾਇਮ ਕਰਨੀ ਹੈ ? ਕਾਰਣ ਇਹ ਹੈ ਕਿ ਮਾਨਵਤਾ ਦੇ ਪ੍ਰਸੰਗ ਵਿਚ ਘਟਗਿਣਤੀ ਕੌਮਾਂ ਦੀ ਖਾਸ ਮਹੱਤਤਾ ਹੋ ਗਈ ਹੈ ਕਿਉਂਕਿ ਇਸ ਨਾਲ ਅਲਪ-ਸੰਖਿਅਕ ਸਭਿਆਚਾਰਾਂ ਵਾਸਤੇ ਅਜਿਹੀਆਂ ਚੁਣੌਤੀਆਂ ਪੈਦਾ ਹੋ ਗਈਆਂ ਹਨ, ਜਿਨ੍ਹਾਂ ਦੀ ਪਹਿਲਾਂ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ। ਇਕ ਪਾਸੇ ਸਭਿਅਤਾਵਾਂ ਦੀ ਸਰਦਾਰੀ ਦੀ ਗਲ ਚਲ ਰਹੀ ਹੈ ਅਤੇ ਦੂਜੇ ਪਾਸੇ ਸਭਿਆਚਾਰਾਂ ਦੇ ਵਿਲਯ ਰਾਹੀਂ ਸੰਭਾਵਤ ਕੌਮੀ ਵਿਨਾਸ਼ ਦਾ ਫਿਕਰ ਪ੍ਰਗਟ ਕੀਤਾ ਜਾ ਰਿਹਾ ਹੈ। ਆਰਥਕ ਸਰਦਾਰੀ ਅਤੇ ਆਰਥਕ ਗੁਲਾਮੀ ਦਾ ਮਸਲਾ ਵੀ ਅਜੇ ਉਵੇਂ ਦਾ ਉਵੇਂ ਹੀ ਖੜਾ ਹੈ। ਕਿਉਂਕਿ ਮਾਰਕਸਵਾਦੀ ਆਰਥਕ ਮਾਡਲ ਦਾ ਸਿਆਸੀਕਰਨ ਹੋ ਜਾਣ ਨਾਲ, ਜੋ ਨਤੀਜੇ ਸਾਹਮਣੇ ਆ ਗਏ ਹਨ, ਉਹ ਲਕੀਰ ਦਾ ਫਕੀਰ ਹੋਣ ਦੀ ਆਗਿਆ ਨਹੀਂ ਦੇਂਦੇ। ਇਹੋ ਜਿਹੇ ਹੋਰ ਮਸਲਿਆਂ ਨੂੰ ਲੈ ਕੇ ਪਬਲਿਕ ਸੈਕਟਰ ਅਤੇ ਪ੍ਰਾਈਵੇਟ ਸੈਕਟਰ ਦੀ ਗਲ ਵੀ ਚਲ ਰਹੀ ਹੈ। ਇਕੀਵੀਂ ਸਦੀ ਵਿਚ ਇਨ੍ਹਾਂ ਬਿਖਮ ਪ੍ਰਸ਼ਨਾਂ ਦੇ ਹੱਲ ਤਲਾਸ਼ਣੇ ਪੈਣੇ ਹਨ। ਚਿੰਤਨ ਦੇ ਖੇਤਰ ਵਿਚ ਵਖ-ਵਖ ਚਿੰਤਨ-ਧਾਰਾਵਾਂ ਆਪਣੇ ਸਥਾਨਕ, ਕੌਮੀ ਅਤੇ ਧਾਰਮਿਕ ਸਰੋਕਾਰਾਂ ਨੂੰ ਗਲੋਬਲ ਪ੍ਰਸੰਗ ਵਿਚ ਪ੍ਰਸਤੁਤ ਕਰਨ ਦੇ ਯਤਨਾਂ ਵਿਚ ਮੁਬਤਲਾ ਹਨ। ਸਿਧਾਂਤ ਅਤੇ ਅਮਲ ਵਿਚਲੇ ਤਨਾਉ ਨੂੰ ਜਿਥੇ ਨਹੀਂ ਵੀ ਮਿਟਾਇਆ ਜਾ ਸਕਦਾ ਉਥੇ ਵੀ ਇਸ ਬਾਰੇ ਸੱਚ ਨੂੰ ਅਖੋਂ ਓਹਲੇ ਕਰਕੇ ਗਲ ਕਰਨ ਦੇ ਯਤਨ ਹੋ ਰਹੇ ਹਨ। ਇਸ ਨਾਲ ਦਿਆਨਤਦਾਰੀ ਦੀ ਥਾਂ ਫੈਸ਼ਨੀ ਪਹੁੰਚ ਨੂੰ ਮਾਨਤਾ ਪ੍ਰਾਪਤ ਹੋ ਗਈ ਹੈ। ਸਿੱਟੇ ਵਜੋਂ ਬਹੁਤ ਸਾਰੇ ਮਸਲੇ ਪ੍ਰਗਟਾਵੇ ਦੀ ਪੱਧਰ ਉਤੇ ਅਕਾਦਮਿਕ ਫੈਸ਼ਨ ਦਾ ਰੂਪ ਧਾਰਨ ਕਰ ਗਏ ਹਨ। ਇਸ ਭਾਵਨਾ ਅਧੀਨ ਵਰਣ ਵੰਡ ਦੇ ਮਾਡਲ ਨੂੰ ਸਰੀਰਕ ਵਿਕਾਰਾਂ ਅਤੇ ਗੁਣਾਂ ਨਾਲ ਜੋੜ ਕੇ ਪ੍ਰਸਤੁਤ ਕੀਤਾ ਜਾ ਰਿਹਾ ਹੈ। ਸਿਧਾਂਤ, ਇਤਿਹਾਸ ਅਤੇ ਪਰੰਪਰਾ ਵਿਚਕਾਰ ਪ੍ਰਾਪਤ ਪਰਸਪਰ ਤਨਾਉ ਨੂੰ ਇਕਸੁਰਤਾ ਵਿਚ ਪ੍ਰਗਟ ਕਰਨ ਦੀ ਸਿਆਸਤ ਪ੍ਰਧਾਨ ਹੁੰਦੀ ਜਾ ਰਹੀ ਹੈ। ਸਿੱਟੇ ਵਜੋਂ ਬਾਣੇ ਨੂੰ ਸਿਧਾਂਤ ਉਤੇ ਪ੍ਰਥਮਤਾ ਹਾਸਲ ਹੋ ਗਈ ਹੈ। ਅਕਾਦਮਿਕ ਭਾਸ਼ਾ ਵਿਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਚੇਤਨਾ ਅਤੇ ਮਾਨਸਿਕਤਾ ਵਿਚਕਾਰ ਤਨਾਉ ਪੈਦਾ ਹੋ ਗਿਆ ਹੈ। ਧਰਮ ਨੂੰ ਸੰਸਥਾਵਾਂ ਦੀ ਥਾਂ ਡੇਰੇਦਾਰੀਆਂ ਤਕ ਸੀਮਿਤ ਕਰ ਦਿਤਾ ਗਿਆ ਹੈ। ਸਥਾਪਤ ਚਿੰਤਨਧਾਰਾਵਾਂ ਦਾ ਜੇ ਇਹ ਹਾਲ ਹੈ ਤਾਂ ਸਿਖ ਧਰਮ ਚਿੰਤਨ ਦੀਆਂ ਦੁਸ਼ਵਾਰੀਆਂ ਇਕੀਵੀਂ ਸਦੀ ਵਿਚ ਹੋਰ ਵੀ ਵਧ ਜਾਣੀਆਂ ਹਨ। ਖਾਲਸੇ ਦੀ ਪ੍ਰਸਤਾਵਿਤ ਭੂਮਿਕਾ ਦਾ ਇਹ ਪ੍ਰਥਮ ਸਰੋਕਾਰ ਪਰਵਾਨ ਕੀਤਾ ਜਾ ਸਕਦਾ ਹੈ।

ਸਦੀਆਂ ਬਦਲਣ ਦਾ ਆਪਣਾ ਹੀ ਮਹੱਤਵ ਹੁੰਦਾ ਹੈ ਪਰ ਸਿਖ ਕੌਮ ਨੇ ਇਸ ਮਹੱਤਵ ਨੂੰ 1999 ਦੀ ਵਿਸਾਖੀ ਨੂੰ ਮਨਾਏ ਜਾ ਰਹੇ ਤਿੰਨ ਸੌ ਸਾਲਾ ਉਤਸਵਾਂ ਰਾਹੀਂ ਪਛਾਨਣ ਦਾ ਪਹਿਲੀ ਵਾਰ ਯਤਨ ਕਰਨਾ ਹੈ। ਇਸ

* ਪੰਜਾਬੀ ਯੂਨੀਵਰਸਿਟੀ, ਪਟਿਆਲਾ

ਤੋਂ ਪਹਿਲਾਂ ਦੋ ਸਦੀਆਂ 1799 ਅਤੇ 1899 ਅਣਗੌਲੀਆਂ ਹੀ ਲੰਘ ਗਈਆਂ ਹਨ। ਸਿਖ ਸਾਹਿਤ ਵਿਚ ਭੂਤ ਦੇ ਜਲੌਅ ਦੀ ਗਲ ਤਾਂ ਸ਼ਾਮਲ ਹੈ ਪਰ ਸਮਕਾਲੀ ਚੇਤਨਾ ਨੂੰ ਸਿੱਖ ਸਾਹਿਤ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਸ ਲਈ ਜਰੂਰੀ ਹੋ ਗਿਆ ਹੈ ਕਿ ਇਕੀਵੀਂ ਸਦੀ ਵਿਚੋਂ ਸਿਆਸੀ ਨਾਅਰੇ ਨਹੀਂ ਸਗੋਂ ਸਿਧਾਂਤਕ ਸਰੋਕਾਰ ਪੈਦਾ ਹੋਣੇ ਚਾਹੀਦੇ ਹਨ, ਤਾਂ ਕਿ ਪ੍ਰਾਪਤ ਨਾਲ ਸਿੱਝਣ ਦੇ ਸਿਖ ਮਾਡਲ ਨੂੰ ਮਾਨਵ ਮਾਨਸਿਕਤਾ ਦੇ ਕਲਿਆਣ ਵਾਸਤੇ ਵਰਤੇ ਜਾ ਸਕਣ ਦੀਆਂ ਸੰਭਾਵਨਾਵਾਂ ਸਾਹਮਣੇ ਲਿਆਂਦੀਆਂ ਜਾ ਸਕਣ। ਨਾਅਰੇ ਤੇ ਅਧਾਰਤ ਪਹੁੰਚ-ਵਿਧੀ ਮਾਨਵ ਮਾਨਸਿਕਤਾ ਨੂੰ ਦੁਫਾੜ ਕਰਦੀ ਹੈ। ਨਾਅਰਿਆਂ ਦੀ ਧਰਾਤਲ ਸਿਆਸਤ ਨੂੰ ਪਰਵਾਨ ਕਰਕੇ ਗਲ ਕਰ ਰਿਹਾ ਹਾਂ। ਸਿਆਸਤ ਦੇ ਸਰੋਕਾਰ ਆਮ ਤੌਰ ਤੇ ਹਾਲਾਤ ਦੀ ਉਪਜ ਹੋਣ ਕਰਕੇ ਸੀਮਾ ਵਿਚ ਵੀ ਹੁੰਦੇ ਹਨ ਅਤੇ ਇਨ੍ਹਾਂ ਦੀ ਅਹਿਮੀਅਤ ਵਕਤੀ ਫਾਇਦਿਆਂ ਦੇ ਝੂਠ ਜਾਂ ਸੱਚ ਤਕ ਮਹਿਦੂਦ ਹੁੰਦੀ ਹੈ। ਏਸੇ ਲਈ ਸਿਆਸਤ ਨੂੰ ਸਿਧਾਂਤਕ ਪ੍ਰਕਾਸ਼ਨ ਦਾ ਇਕ ਮਾਧਿਅਮ ਤਾਂ ਪਰਵਾਨ ਕੀਤਾ ਜਾ ਸਕਦਾ ਹੈ ਪਰ ਸਿਆਸਤ ਸਿਧਾਂਤ ਨਾਲੋਂ ਨਿਖੜੀ ਹੋਈ ਜਾਂ ਸਿਧਾਂਤ ਦੇ ਬਦਲ ਵਜੋਂ ਕਿਸੇ ਤਰ੍ਹਾਂ ਵੀ ਮੰਜਲ ਰੂਪ ਵਿਚ ਪਰਵਾਨ ਨਹੀਂ ਕੀਤੀ ਜਾ ਸਕਦੀ। ਸਿਖਾਂ ਵਿਚ ਵੀ ਸਿਆਸਤ ਅਤੇ ਸਿਧਾਂਤ ਵਰਤਮਾਨ ਸਥਿਤੀ ਵਿਚ ਸਮਾਨਾਂਤਰਤਾ ਵਿਚ ਆ ਗਏ ਹਨ। ਇਹ ਵੀ ਕਿਹਾ ਜਾ ਸਕਦਾ ਹੈ ਕਿ ਸਿੱਖ ਧਰਮ ਵਿਚ ਸਿਆਸਤ ਨੂੰ ਸਿਧਾਂਤ ਉਤੇ ਪਹਿਲ ਪ੍ਰਾਪਤ ਹੋ ਗਈ ਹੈ। ਏਸੇ ਕਰਕੇ ਸਿਖ ਸਿਆਸਤਦਾਨ ਨੂੰ ਸਿਧਾਂਤਕ ਚੇਤਨਾ ਦੀ ਲੋੜ ਹੀ ਮਹਿਸੂਸ ਨਹੀਂ ਹੋ ਰਹੀ। ਸਿਖ ਸਿਆਸਤਦਾਨ ਸਿਖ ਸਿਧਾਂਤਕਾਰ ਨੂੰ ਸ਼ਰੀਕ ਵਾਂਗ ਵੇਖਦਾ ਹੈ ਅਤੇ ਆਪਣੇ ਮੁਤਾਬਿਕ ਵਰਤਨ ਲਈ ਸਿਆਸੀ ਤਾਣਾ-ਬਾਣਾ ਬੁਣਨ ਵਿਚ ਲੱਗਾ ਹੋਇਆ ਹੈ। ਇਸੇ ਕਰਕੇ ਸਿਖ ਸਿਆਸਤਦਾਨ ਆਪਣੀ ਵੱਖਰੀ ਸਿਖ ਪਹਿਚਾਨ ਸਥਾਪਤ ਕਰ ਸਕਣ ਤੋਂ ਅਸਮਰਥ ਰਿਹਾ ਹੈ। ਇਸੇ ਲਈ ਭਾਰਤ ਦੇ ਸਿਆਸੀ ਸਭਿਆਚਾਰ ਵਿਚ ਜਿਸ ਤਰ੍ਹਾਂ ਗੱਲ ਤਾਂ ਸੱਚ (ਸਤਿਅਮੇਵ ਜਯਤੇ) ਦੀ ਕੀਤੀ ਜਾ ਰਹੀ ਹੈ ਪਰ ਬੋਲਬਾਲਾ ਝੂਠ ਦਾ ਹੈ। ਬਿਲਕੁਲ ਉਸੇ ਤਰ੍ਹਾਂ ਸਿਖ ਸਿਆਸਤ ਵਿਚ ਜੋ ਕੁਝ ਵੀ ਵਾਪਰ ਰਿਹਾ ਹੈ, ਉਹ ਠੀਕ ਨਹੀਂ ਹੈ। ਨਾਅਰਾ ਕੌਮੀਅਤ ਦੀ ਭਲਾਈ ਦਾ ਮਾਰਿਆ ਜਾ ਰਿਹਾ ਹੈ ਪਰ ਹਿਤ ਪਰਿਵਾਰ ਦਾ ਹੀ ਪੂਰਿਆ ਜਾ ਰਿਹਾ ਹੈ। ਸਿਖ ਕੌਮ ਵੀ ਬਾਕੀ ਕੌਮੀਅਤਾਂ ਵਾਂਗ ਸਿਆਸਤ ਦੇ ਖੇਤਰ ਵਿਚ ਦੋਗਲੇ ਸਿਆਸੀ ਸਰੋਕਾਰਾਂ ਵਿਚ ਫਸ ਗਈ ਹੈ ਅਤੇ ਸਿਟੇ ਵਜੋਂ ਇਕ ਪਿਤਾ ਦੀ ਸੰਤਾਨ ਅਤੇ ਇਕ ਸਥਾਨ ਅਨੰਦਪੁਰ ਦੇ ਵਾਸੀ ਕਹਾਉਣ ਵਾਲੇ ਗੁਰੂ ਦੇ ਲਾਡਲੇ ਸਿਖ, ਜਿਧਰ ਮੂੰਹ ਆਇਆ ਤੁਰੀ ਜਾ ਰਹੇ ਹਨ। ਆਪਾਧਾਪੀ ਦੀ ਇਸ ਚੁਣੌਤੀ ਨੂੰ ਪਹਿਲ ਦੇ ਅਧਾਰ ਤੇ ਨਜਿਠੇ ਜਾਣ ਦੀ ਲੋੜ ਹੈ। ਇਕੀਵੀਂ ਸਦੀ ਵਿਚ ਜਿੰਨੇ ਕਾਟਵੇਂ ਮੋੜ ਦੀ ਸਿੱਖਾਂ ਨੂੰ ਲੋੜ ਹੈ, ਉਹ ਇਸ ਹਾਲਤ ਵਿਚ ਸੰਭਵ ਨਹੀਂ ਲਗਦਾ ਕਿਉਂਕਿ ਸਿਖ ਸਿਧਾਂਤ ਸ਼ਾਹਦ ਹੈ ਕਿ ਕੌਮਾਂ ਜਿਸ ਪ੍ਰਾਪਤੀ ਦੇ ਯੋਗ ਨਹੀਂ ਹੁੰਦੀਆਂ ਉਹ ਪ੍ਰਾਪਤੀ ਹੋ ਹੀ ਨਹੀਂ ਸਕਦੀ। ਜੇ ਕਿਸੇ ਕਾਰਣ ਵੱਸ ਪ੍ਰਾਪਤੀ ਹੋ ਵੀ ਜਾਵੇ ਤਾਂ ਉਸ ਨੂੰ ਕਾਇਮ ਨਹੀਂ ਰੱਖਿਆ ਜਾ ਸਕਦਾ। "ਪੰਥ ਤੇਰੇ ਦੀਆਂ ਗੂੰਜਾਂ ਦਿਨੋਂ ਦਿਨ ਪੈਣਗੀਆਂ", ਵਰਗੀ ਪਵਿਤਰ ਰੀਝ ਵੀ ਸਿਆਸੀ ਨਾਅਰਾ ਹੀ ਹੁੰਦੀ ਜਾ ਰਹੀ ਹੈ। ਇਹੋ ਜਿਹੇ ਹਾਲਾਤ ਵਿਚੋਂ ਸਫਲ ਹੋਕੇ ਨਿਕਲਣ ਦਾ ਜਿਹੜਾ ਰਾਹ ਖੱਬੀਆਂ ਅਤੇ ਸੱਜੀਆਂ ਸਿਆਸੀ ਪਾਰਟੀਆਂ ਵਲੋਂ ਹਥਿਆਰਬੰਦ ਗੁਰੀਲਾ ਲਹਿਰਾਂ ਦੇ ਰੂਪ ਵਿਚ ਸੁਝਾਇਆ ਜਾ ਰਿਹਾ ਹੈ, ਉਸਨੂੰ ਇਕੀਵੀਂ ਸਦੀ ਦੀ ਇਕ ਹੋਰ ਵੱਡੀ ਚੁਣੌਤੀ ਪਰਵਾਨ ਕੀਤਾ ਜਾ ਸਕਦਾ ਹੈ। ਕਾਰਣ ਇਹ ਹੈ ਕਿ ਧਾਰਨਾਵਾਂ ਪਹਿਲਾਂ ਬਣਾ ਕੇ, ਉਹਨਾਂ ਦੇ ਸਮਰਥਨ ਲਈ ਪ੍ਰਾਪਤ ਚਿੰਤਨਾਤਮਕ ਪ੍ਰਸੰਗ ਵਿਚੋਂ ਮਨਮਰਜੀ ਦੀਆਂ ਟੂਕਾਂ ਨੂੰ ਲੈ ਲਿਆ ਜਾਵੇ ਤਾਂ ਨਤੀਜੇ ਇਹੋ ਜਿਹੇ ਵੀ ਨਿਕਲ ਸਕਦੇ ਹਨ, ਜਿਹੋ-ਜਿਹਾ ਖਾਮਿਆਜਾ ਪਹਿਲਾਂ ਬੰਦੂਕ ਦੀ ਨਾਲੀ ਵਿਚੋਂ ਇਨਕਲਾਬ ਕੱਢਣ ਲਗਿਆਂ ਕਮਿਊਨਿਸਟਾਂ ਨੇ ਭੁਗਤਿਆ ਸੀ। ਇਸ ਤੋਂ ਸਿਖਿਆ ਲਏ ਜਾਣ ਦੀ ਲੋੜ ਹੈ। ਸਿਆਸਤ ਨੇ ਇਸ ਵਲ ਪਿੱਠ ਕਰ ਲਈ ਹੈ ਅਤੇ ਪਵਿੱਤਰ ਸੰਸਥਾਵਾਂ ਵਿਚ ਵੀ ਸਿਆਸਤ ਭਾਰੂ ਹੁੰਦੀ ਜਾ ਰਹੀ ਹੈ। ਸਿੱਖ ਪ੍ਰਸੰਗ ਵਿਚ ਕਮਿਊਨਿਸਟਾਂ ਵਾਂਗ ਸੋਚਣ ਦਾ ਕੋਈ ਹਰਜ ਨਹੀਂ ਹੈ, ਪਰ ਅਲਪ-ਸੰਖਿਅਕ ਸੋਚ ਨੂੰ ਪੰਥਕ ਰੀਝ ਘੋਸ਼ਿਤ ਕਰਨ ਲਗਿਆਂ ਕਾਹਲ ਨਹੀਂ ਕਰਨੀ ਚਾਹੀਦੀ। ਏਸੇ ਕਰਕੇ ਸਿਖ ਸੰਸਥਾਵਾਂ ਦਾ ਪ੍ਰਬੰਧ ਵਿਅਕਤੀ ਦੀ ਥਾਂ ਪੰਚਾਂ ਨੂੰ ਸੌਂਪ ਕੇ ਸਿਖ ਲੋਕਤੰਤ੍ਰ ਦੀ ਨੀਂਹ ਰਖੀ ਗਈ ਸੀ। ਇਸਦੀ ਵਰਤੋਂ ਜਦੋਂ ਆਪਣੇ ਸਿਧਾਂਤਕ ਮੂਲ ਨਾਲੋਂ ਵਿਛੜੇਗੀ ਤਾਂ ਸਿਖੀ ਦੀ ਵਿਲੱਖਣਤਾ ਗੁਆਚ ਜਾਵੇਗੀ। ਇਕੀਵੀਂ ਸਦੀ ਵਿਚ ਏਸੇ ਨੂੰ ਨਵੇਂ ਮੁਹਾਵਰੇ ਰਾਹੀਂ ਨਵੀਆਂ ਅੰਤਰਦ੍ਰਿਸ਼ਟੀਆਂ ਦੇ ਪ੍ਰਸੰਗ ਵਿਚ ਪ੍ਰਸਤੁਤ ਕੀਤੇ ਜਾਣ ਦੀ ਲੋੜ ਹੈ।

ਇਸ ਨਾਲ ਇਹ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਇਕੀਵੀਂ ਸਦੀ ਦੇ ਪਰਵੇਸ਼ ਨਾਲ ਜਾਂ ਤਿੰਨ ਸੌ ਸਾਲਾ ਖਾਲਸਾ ਸਿਰਜਣਾ ਵਰ੍ਹੇ ਦੀ ਆੜ ਵਿਚ, ਸਿਖ ਚਿੰਤਨ, ਸਿਖ ਇਤਿਹਾਸ ਅਤੇ ਸਿਖ ਪਰੰਪਰਾ ਦੇ ਪਰਸਪਰ ਸਬੰਧਾਂ ਦਾ ਲੇਖਾ-ਜੋਖਾ ਜਰੂਰ ਕਰਨਾ ਚਾਹੀਦਾ ਹੈ। ਸਿਖ ਨੂੰ ਆਪਾ ਚੀਨਣ ਦਾ ਆਦੇਸ਼ ਗੁਰਬਾਣੀ ਵਿਚ ਦਿਤਾ ਹੋਇਆ ਹੈ ਕਿਉਂਕਿ ਆਤਮ ਚੀਨਣ ਨਾਲ ਹੀ ਭਰਮ ਦੀ ਕਾਈ ਮਿਟ ਸਕਦੀ ਹੈ। ਇਹ ਗੱਲ ਗੁਰੂ ਸੁਰਤਿ ਨਾਲ ਬਝਿਆਂ ਸਮਝ ਆ ਸਕਦੀ ਹੈ :

ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ ਪੰਨਾ 684

ਗੁਰੂ ਤੇਗ ਬਹਾਦਰ ਜੀ ਸਰਬ ਸਮਿਆਂ ਵਾਸਤੇ ਸਿਖ ਦਾ ਮਾਰਗਦਰਸ਼ਨ ਕਰਦੇ ਹੋਏ ਦਸ ਗਏ ਹਨ ਕਿ ਆਤਮ ਚੀਨਣ ਨਾਲ ਭਰਮ ਦੇ ਭੈਅ ਅਤੇ ਅਗਿਆਨ ਦੇ ਬੰਧਨਾਂ ਤੋਂ ਮੁਕਤ ਹੋਣ ਦੀ ਜੁਗਤਿ ਸਿਖ ਚਿੰਤਨ ਵਿਚ ਪ੍ਰਾਪਤ ਹੈ। ਇਸੇ ਜੁਗਤਿ ਵਿਚ ਸਿਖ ਤੋਂ ਸਿੰਘ ਅਤੇ ਸੰਗਤ ਤੋਂ ਖਾਲਸਾ ਹੋਇਆ ਜਾ ਸਕਦਾ ਹੈ। ਸਿਖ ਤਾਂ ਮੁਢ ਨਾਲੋਂ ਹੀ ਉਖੜਦਾ ਜਾ ਰਿਹਾ ਹੈ ਕਿਉਂਕਿ ਸਿਖ ਨੇ ਗੁਰਬਾਣੀ ਤੋਂ ਅਗਵਾਈ ਲੈਣੀ ਘਟਾਉਂਦਿਆਂ-ਘਟਾਉਂਦਿਆਂ ਛੱਡ ਹੀ ਦਿਤੀ ਹੈ। ਹਾਲਤ ਇਹ ਹੋ ਗਈ ਹੈ ਕਿ ਸਿਖ ਬਾਣੀ ਸੁਣਦਾ ਤਾਂ ਹੈ, ਪਰ ਉਸ ਮੁਤਾਬਿਕ ਅਮਲ ਨਹੀਂ ਕਰਦਾ। ਘਰਾਂ ਵਿਚ ਅਖੰਡ ਪਾਠ ਮਰਯਾਦਾ ਮੁਤਾਬਿਕ ਨਹੀਂ ਹੁੰਦੇ। ਸਰਦੇ-ਪੁਜਦੇ ਘਰਾਂ ਵਿਚ ਪਹਿਲਾਂ ਸਿਖ ਨੇ ਗੁਰਦੁਆਰੇ ਨੂੰ ਘਰ ਲਿਆਉਣ ਲਈ ਮਹਾਰਾਜ ਦਾ ਕਮਰਾ ਨਿਸ਼ਚਤ ਕੀਤਾ। ਰਹਿੰਦੀ ਕਸਰ ਗ੍ਰੰਥੀ ਰਖਣ ਨਾਲ ਨਿਕਲ ਗਈ ਕਿਉਂਕਿ ਸੇਵਾ ਸੰਭਾਲ ਦੀ ਮਰਯਾਦਾ ਤੋਂ ਸਿਖ ਮਹਿਰੂਮ ਹੀ ਹੋ ਗਏ ਹਨ। ਅੱਜਕਲ ਮਾਈਕ ਰਾਹੀਂ ਗੁਰਦੁਆਰਾ ਮਲੋਮੱਲੀ ਸਿਖਾਂ ਦੇ ਘਰਾਂ ਤਕ ਪਹੁੰਚਾਇਆ ਜਾ ਰਿਹਾ ਹੈ । ਸਿੱਟਾ ਇਹ ਨਿਕਲ ਆਇਆ ਹੈ ਕਿ ਗੁਰਦੁਆਰਾ ਸੰਸਥਾ ਹੀ ਕਮਜੋਰ ਹੁੰਦੀ ਜਾ ਰਹੀ ਹੈ। ਗੁਰਦੁਆਰੇ ਚਲਕੇ ਜਾਣ ਦੀ ਗੱਲ ਹੀ ਮੁਕਦੀ ਜਾ ਰਹੀ ਹੈ। ਗੁਰਦੁਆਰੇ ਨੂੰ ਆਮਦਨ ਕੇਂਦਰ ਨਾਲ ਜੋੜਨ ਨਾਲ ਹੋਈ ਵਿਵਸਥਾ ਦਾ ਸਿੱਟਾ ਬਦੇਸ਼ਾਂ ਵਿਚ ਸ਼ੋਰੀਲੇ ਢੰਗ ਨਾਲ ਨਿਕਲ ਆਇਆ ਹੈ ਅਤੇ ਦੇਸ਼ ਵਿਚ ਨਿਕਲ ਰਹੇ ਅਤੇ ਨਿਕਲਣ ਵਾਲੇ ਨਤੀਜਿਆਂ ਲਈ ਤਿਆਰ ਰਹਿਣਾ ਚਾਹੀਦਾ ਹੈ। ਜਿਵੇਂ-ਜਿਵੇਂ ਸਿਖ ਬਾਣੀ ਨਾਲੋਂ ਵਿਛੜਦਾ ਜਾ ਰਿਹਾ ਹੈ, ਤਿਵੇਂ-ਤਿਵੇਂ ਰੋਗੀ ਮਾਨਸਿਕਤਾ ਦਾ ਸ਼ਿਕਾਰ ਹੁੰਦਾ ਜਾ ਰਿਹਾ ਹੈ। ਗੁਰੂ ਅਰਜਨ ਦੇਵ ਜੀ ਨੇ ਇਹ ਸਤਿ ਪ੍ਰਕਾਸ਼ਨ ਬਾਰਹਮਾਹ ਮਾਝ ਵਿਚ "ਪਰਮੇਸਰ ਤੇ ਭੁਲਿਆ ਵਿਆਪਨਿ ਸਭੈ ਰੋਗ" ਰਾਹੀਂ ਕਰ ਦਿਤਾ ਹੈ। ਰੋਗੀ ਮਾਨਸਿਕਤਾ ਨੇ ਸਿਖ ਦੀ ਕੋਮਲ ਪਛਾਣ ਨੂੰ ਦੁਫਾੜ ਵੀ ਕੀਤਾ ਹੈ ਅਤੇ ਵਲੂੰਦਰਿਆ ਵੀ ਹੈ। ਸਿਖਾਂ ਦੀ ਵਰਤਮਾਨ ਸਥਿਤੀ ਇਸ ਭਾਵਨਾ ਦੀ ਸ਼ਾਹਦ ਪਰਵਾਨ ਕੀਤੀ ਜਾ ਸਕਦੀ ਹੈ।

ਨਤੀਜਾ ਇਹ ਨਿਕਲ ਆਇਆ ਹੈ ਕਿ ਜਿੰਦਗੀ ਦੇ ਸਾਰੇ ਖੇਤਰਾਂ ਵਿਚ ਨੈਤਿਕ ਕੀਮਤਾਂ ਦੀ ਥਾਂ ਗੋਮੁਖੀ ਸਰੋਕਾਰਾਂ ਨੂੰ ਪਹਿਲ ਪ੍ਰਾਪਤ ਹੋ ਗਈ ਹੈ। ਇਸ ਨਾਲ ਜੁੰਮੇਵਾਰੀ ਦੀ ਨੈਤਿਕਤਾ ਗੁਆਚ ਗਈ ਹੈ ਅਤੇ ਅਹੁਦੇ ਦੀ ਚੌਧਰ ਦਾ ਬੋਲਬਾਲਾ ਹੋ ਗਿਆ ਹੈ। ਸਿਖਾਂ ਦੀਆਂ ਪਵਿਤਰ ਸੰਸਥਾਵਾਂ ਵਿਚ ਵੀ ਹਲੀਮੀ, ਸੇਵਾ ਭਾਵਨਾ ਅਤੇ ਸਹਿਯੋਗੀ ਪਹੁੰਚ ਜਿਸ ਤੇਜੀ ਨਾਲ ਖੁਰ ਰਹੀ ਹੈ, ਇਸ ਨੂੰ ਰੋਕੇ ਜਾਣ ਦੀ ਲੋੜ ਹੈ। ਸਿਖ ਮਾਨਸਿਕਤਾ ਅੰਦਰ ਜੁੰਮੇਵਾਰੀ ਦੀ ਨੈਤਿਕਤਾ ਦੀ ਥਾਂ ਅਹੁਦੇ ਦੀ ਹਉਮੈ ਜਿਸ ਤੇਜੀ ਨਾਲ ਪਰਵੇਸ਼ ਕਰ ਰਹੀ ਹੈ, ਉਸ ਨਾਲ ਸਿਖੀ ਦੇ ਨਿਆਰੇਪਣ ਨੂੰ ਪਹਿਲਾਂ ਹੀ ਬਹੁਤ ਨੁਕਸਾਨ ਹੋ ਚੁਕਾ ਹੈ। ਲਗਾਤਾਰ ਲਗ ਰਿਹਾ ਇਹ ਖੋਰਾ ਨਾ ਰੁਕਿਆ ਤਾਂ ਸਿਖੀ ਬਾਕੀ ਧਰਮਾਂ ਦਾ ਮਹਿਜ ਬਦਲ ਹੋ ਜਾਵੇਗੀ। ਸਿਖ ਧਰਮ ਵਿਚ ਪਰਵੇਸ਼ ਕਰਦੀ ਡੇਰੇਦਾਰੀ ਦੀ ਉਦਾਹਰਣ ਨਾਲ ਇਸ ਭਾਵਨਾ ਦਾ ਸਮਰਥਨ ਹੋ ਜਾਂਦਾ ਹੈ। ਹੁਣ ਤਾਂ ਇਹ ਲੋੜ ਮਹਿਸੂਸ ਹੋਣ ਲਗ ਪਈ ਹੈ ਕਿ ਗੁਰਦੁਆਰੇ ਨੂੰ ਆਮਦਨ ਕੇਂਦਰ ਤਕ ਮਹਿਦੂਦ ਨਹੀਂ ਹੋਣ ਦੇਣਾ ਚਾਹੀਦਾ। ਗੁਰਦੁਆਰਾ ਪ੍ਰਬੰਧ ਨੂੰ ਸੰਗਤੀ ਜੁਗਤਿ ਦੀਆਂ ਹੱਦਾਂ ਨਹੀ ਛੜੱਪਣ ਦੇਣੀਆਂ ਚਾਹੀਦੀਆਂ। ਕੌਮੀ ਬਿਹਤਰੀ ਦੀ ਥਾਂ ਵਿਅਕਤੀਗਤ ਚੌਧਰ ਲਈ ਸਿੱਖ ਸੰਸਥਾਵਾਂ ਨੂੰ ਵਰਤੇ ਜਾਣ ਦੀ ਆਗਿਆ ਨਹੀਂ ਦੇਣੀ ਚਾਹੀਦੀ। ਇਹ ਤੇ ਇਹੋ ਜਿਹੇ ਹੋਰ ਪ੍ਰਸ਼ਨ ਇਸ ਮੂਲ ਪ੍ਰਸ਼ਨ ਨਾਲ ਜੁੜੇ ਹੋਏ ਹਨ ਕਿ ਕੋਣ ਕਿਸ ਨੂੰ ਦੋਸ਼ੀਆਂ ਦੇ ਕਟਹਿਰੇ ਵਿਚ ਖੜਾ ਕਰਨ ਲਈ ਤਤਪਰ ਨਜਰ ਆ ਰਿਹਾ ਹੈ। ਸਿਆਸਤਦਾਨ ਅਤੇ ਬੁਧੀਜੀਵੀ ਬੇਸ਼ਕ ਇਸ ਕੰਮ ਵਿਚ ਇਕ ਦੂਜੇ ਨੂੰ ਪਛਾੜਨ ਲਈ ਮੁਖ ਭੂਮਿਕਾ ਨਿਭਾ ਰਹੇ ਹਨ,

ਪਰ ਇਸ ਦੌੜ ਵਿਚ ਹਰੇਕ ਸਿੱਖ ਸਿਧੇ ਜਾਂ ਅਸਿਧੇ ਢੰਗ ਨਾਲ ਸ਼ਾਮਲ ਹੈ। ਭਾਰਤ ਦੀ ਆਜਾਦੀ ਤਕ ਹਾਲਤ ਏਨੀ ਮਾੜੀ ਨਹੀਂ ਸੀ, ਜਿੰਨੀ ਅੱਜਕੱਲ੍ਹ ਨਜਰ ਆ ਰਹੀ ਹੈ। ਕਾਰਣ ਇਹ ਹੈ ਕਿ ਸਿਖਾਂ ਅੰਦਰ ਜਾਗ੍ਰਿਤੀ ਲਹਿਰਾਂ 1947 ਤੋਂ ਬਾਅਦ ਚਲੀਆਂ ਹੀ ਨਹੀਂ ਹਨ। ਸਿਟੇ ਵਜੋਂ ਸੁਤੰਤਰ ਭਾਰਤ ਵਿਚ ਸਿਖਾਂ ਅੰਦਰ ਬੇਗਾਨਗੀ ਦੀ ਭਾਵਨਾ ਬੜੀ ਤੇਜੀ ਨਾਲ ਪਰਵੇਸ਼ ਕਰਦੀ ਗਈ ਹੈ। ਇਸ ਵਾਸਤੇ ਭਾਰਤ ਦਾ ਧਰਮ-ਨਿਰਪੇਖ ਵਿਧਾਨਕ ਢਾਂਚਾ ਵੀ ਜੁੰਮੇਵਾਰ ਹੈ, ਪਰ ਇਸ ਜੁੰਮੇਵਾਰੀ ਨੂੰ ਨਿਭਾਉਣ ਵਿਚ ਸਿੱਖਾਂ ਨੇ ਸਿੱਖਾਂ ਵਿਰੁੱਧ ਵਧੇਰੇ ਭੂਮਿਕਾ ਨਿਭਾਈ ਹੈ। 1947 ਤੋਂ ਬਾਅਦ ਸਿੱਖਾਂ ਦਾ ਚੇਤੰਨ ਵਰਗ ਖਬੇ ਪੱਖੀਆਂ ਨਾਲ ਜਾ ਰਲਿਆ ਸੀ ਅਤੇ ਮਾਰਕਸੀਅਨ ਇਨਕਲਾਬ ਦੀ ਆਸ ਵਿਚ ਸਿੱਖ ਸਰੋਕਾਰਾਂ ਜਾਂ ਸਿੱਖ ਸਿਧਾਂਤਾਂ ਦੀ ਬਲੀ ਦੇਣ ਦਾ ਮਾਰਗ ਉਨ੍ਹਾਂ ਨੇ ਅਜੇ ਵੀ ਅਪਣਾਇਆ ਹੋਇਆ ਹੈ। ਇਸ ਟਕਰਾਉ ਦਾ ਸਿਆਸੀ ਲਾਭ ਦੇਸ਼ ਦੀ ਹੁਕਮਰਾਨ ਸਿਆਸੀ ਪਾਰਟੀ ਨੂੰ ਮਿਲਿਆ ਹੈ ਅਤੇ ਇਸ ਦਾ ਨੁਕਸਾਨ ਸਿਖ ਧਰਮ ਚਿੰਤਨ ਨੂੰ ਹੋਇਆ ਹੈ। ਸਿਖ ਚੇਤਨਾ ਜਿਥੇ ਵੀ ਹੈ ਅਤੇ ਜਿਸ ਰੂਪ ਵਿਚ ਵੀ ਹੈ, ਉਸ ਨੂੰ ਸੰਬਾਦ ਜੁਗਤਿ ਵਿਚ ਇਕ ਪਲੇਟਫਾਰਮ ਤੇ ਲਿਆਉਣ ਦੇ ਯਤਨ ਇਕੀਵੀਂ ਸਦੀ ਦੇ ਸਿਖ ਸਰੋਕਾਰਾਂ ਵਿਚ ਪਹਿਲ ਦੇ ਅਧਾਰ ਉਤੇ ਸ਼ਾਮਲ ਕਰਨੇ ਚਾਹੀਦੇ ਹਨ।

ਸਿੱਖ ਮਾਨਸਿਕਤਾ ਬਾਹਰੋਂ ਹਮਲੇ ਲਈ ਸੁਸਿਖਿਅਤ ਵੀ ਹੈ ਅਤੇ ਸਮਰਥ ਵੀ ਹੈ। ਸਿਖਾਂ ਦਾ ਸ਼ਾਨਦਾਰ ਇਤਿਹਾਸ ਇਸਦੀ ਪੁਸ਼ਟੀ ਵਾਸਤੇ ਪੇਸ਼ ਕੀਤਾ ਜਾ ਸਕਦਾ ਹੈ। ਇਸ ਖੂਬਸੂਰਤ ਸਿਖ ਰਵਾਇਤ ਦਾ ਸ਼ੋਸ਼ਣ ਵੀ ਹੁੰਦਾ ਰਿਹਾ ਹੈ। "ਪੰਥ ਖਤਰੇ ਵਿਚ" ਦਾ ਸਿਆਸੀ ਨਾਅਰਾ ਏਸੇ ਹੀ ਸੁਰ ਵਿਚ ਸਮਝਿਆ ਅਤੇ ਸਮਝਾਇਆ ਜਾ ਸਕਦਾ ਹੈ। ਇਸਦਾ ਨੁਕਸਾਨ ਇਹ ਹੋਇਆ ਹੈ ਕਿ ਅੰਦਰੋਂ ਖਤਰੇ ਵਾਸਤੇ ਸਿਖ ਮਾਨਸਿਕਤਾ ਚੇਤੰਨ ਹੀ ਨਹੀਂ ਹੈ। ਇਸ ਨਾਲ ਚੇਤਨਾ ਅਤੇ ਮਾਨਸਿਕਤਾ ਲਗਾਤਾਰ ਸਮਾਨਾਂਤਰਤਾ ਵਿਚ ਚਲੀ ਆ ਰਹੀ ਹੈ। ਸਿਖ ਚੇਤਨਾ ਦਾ ਤਕਾਜਾ ਹੈ ਕਿ ਮੰਜਲ ਅਤੇ ਮਾਰਗ ਵਿਚ ਜਾਂ ਸਿਧਾਂਤ ਅਤੇ ਅਮਲ ਵਿਚ ਫਰਕ ਕਰ ਸਕਣ ਦੀ ਪ੍ਰਚੰਡ ਚੇਤਨਾ ਬਗੈਰ ***ਬਿਨ ਗੁਣ ਗਰਬ ਕਰੰਤ*** ਵਾਲੀ ਅਧਾਰਮਿਕ ਬਿਰਤੀ ਤੋਂ ਨਹੀਂ ਬਚਿਆ ਜਾ ਸਕਦਾ। ਸਿਖ ਧਰਮ ਚਿੰਤਨ ਵਿਚ ਸ਼ਬਦ ਮਾਡਲ ਰਾਹੀਂ ਬਚਾਉ ਦੀਆਂ ਸੰਭਾਵਨਾਵਾਂ ਸਿਧਾਂਤ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਦਾ ਵਾਸਤੇ ਕਾਇਮ ਹੋ ਗਈਆਂ ਹਨ। ਕੋਈ ਵੀ ਇਨਸਾਨ ਗੁਰਬਾਣੀ ਤਕ ਸਿਧਿਆਂ ਪਹੁੰਚ ਕਰ ਸਕਦਾ ਹੈ। ਸ਼ਰਤ ਏਨੀ ਕੁ ਹੈ ਕਿ ਲੋੜਵੰਦ ਜਗਿਆਸੂ ਗੁਰਬਾਣੀ ਦੀ ਭਾਸ਼ਾ ਤੋਂ ਵਾਕਫ ਹੋਵੇ। ਅਨੁਵਾਦ ਰਾਹੀਂ ਸੂਚਿਤ ਤਾਂ ਹੋਇਆ ਜਾ ਸਕਦਾ ਹੈ ਪਰ ਭਾਸ਼ਾਈ ਪਹਿਲ - ਤਾਜਗੀ ਰਾਹੀਂ ਪ੍ਰਾਪਤ ਹੋਣ ਵਾਲੇ ਅਨੁਭਵੀ ਅਹਿਸਾਸ ਤਕ ਨਹੀਂ ਪਹੁੰਚਿਆ ਜਾ ਸਕਦਾ। ਇਕੀਵੀਂ ਸਦੀ ਵਿਚ ਭਾਸ਼ਾ ਰਾਹੀਂ ਸਿੱਖੀ ਦੇ ਪਰਚਾਰ ਵਾਸਤੇ ਯੋਜਨਾਵਾਂ ਬਨਾਏ ਜਾਣ ਦੀ ਲੋੜ ਹੈ। ਅਜਿਹਾ ਨਾ ਕਰਨ ਦੀ ਹਾਲਤ ਵਿਚ ਬਾਣੇ ਨਾਲ ਸੰਤੁਸ਼ਟ ਹੋ ਜਾਣ ਲਈ ਮਜਬੂਰ ਹੋਣਾ ਪੈ ਸਕਦਾ ਹੈ। ਬਾਣਾ ਮਾਧਿਅਮ ਤਾਂ ਹੈ, ਸਿਖ ਪਛਾਣ ਦਾ ਵੱਡਾ ਸਰੋਕਾਰ ਵੀ ਹੈ ਅਤੇ ਕੌਮੀ ਇਕਮੁੱਠਤਾ ਲਈ ਅਤਿ ਲੋੜੀਂਦੀ ਲੋੜ ਵੀ ਹੈ। ਪਰ ਬਾਣੇ ਨੂੰ ਬਾਣੀ ਦਾ ਬਦਲ ਪਰਵਾਨ ਨਹੀਂ ਕੀਤਾ ਜਾ ਸਕਦਾ। ਏਸੇ ਲਈ ਕਹਿਣਾ ਚਾਹੁੰਦਾ ਹਾਂ ਕਿ ਬਾਣੀ ਦੀ ਭਾਸ਼ਾ ਜਾਣੇ ਬਿਨਾਂ ਸਿਖ ਹੋ ਸਕਣ ਵਿਚ ਮੁਸ਼ਕਲਾਂ ਲਗਾਤਾਰ ਆਉਂਦੀਆਂ ਰਹਿਣਗੀਆਂ। ਸਿੱਖਾਂ ਦੇ ਗਲੋਬਲ ਪਸਾਰੇ ਨਾਲ ਇਹ ਸਮੱਸਿਆ ਹੋਰ ਵੀ ਗੰਭੀਰ ਹੋ ਗਈ ਹੈ। ਗੁਰਦੁਆਰਿਆਂ ਨੂੰ ਸਾਖਰਤਾ ਵਾਸਤੇ ਹਮੇਸ਼ਾਂ ਵਰਤਿਆ ਜਾਂਦਾ ਰਿਹਾ ਹੈ। ਵਰਤਮਾਨ ਵਿਚ ਇਹ ਵਰਤੋਂ ਘਟਦੀ-ਘਟਦੀ ਮੁਕ ਹੀ ਗਈ ਹੈ। ਇਸ ਕਰਕੇ ਦੁਨੀਆ ਭਰ ਵਿਚ ਗੁਰਦੁਆਰਿਆਂ ਨੂੰ ਪੰਜਾਬੀ / ਗੁਰਮੁਖੀ ਪੜਾਉਣ ਲਈ ਵਰਤੇ ਜਾਣ ਦੀ ਲੋੜ ਨੂੰ ਯੋਜਨਾਬੱਧ ਕਰ ਲੈਣਾ ਚਾਹੀਦਾ ਹੈ। ਮਿਸ਼ਨਰੀ ਦ੍ਰਿਸ਼ਟੀ ਤੋਂ ਇਸ ਕਾਰਜ ਦੀ ਬਹੁਤ ਮਹੱਤਤਾ ਹੈ।

ਸਿਖ ਧਰਮ ਚਿੰਤਨ ਦੀ ਅਮੀਰ ਅਕਾਦਮਿਕਤਾ ਕਾਇਮ ਹੈ ਪਰੰਤੂ ਇਸਦੀ ਸੁਯੋਗ ਵਰਤੋਂ ਨਹੀਂ ਹੋ ਸਕੀ। ਇਸ ਨਾਲ ਵਿਦਵਾਨਾਂ ਅਤੇ ਸਿਆਸਤਦਾਨਾਂ ਵਿਚ ਖੱਪਾ ਵੱਧ ਰਿਹਾ ਹੈ। ਵਿਦਵਾਨਾਂ ਅਤੇ ਪਰਚਾਰਕਾਂ ਵਿਚ ਖੱਪਾ ਪਹਿਲਾਂ ਹੀ ਕਾਇਮ ਸੀ। ਸਿੱਟਾ ਇਹ ਨਿਕਲਿਆ ਹੈ ਕਿ ਪੁਸਤਕ ਕਲਚਰ ਸਿਖ ਧਰਮ ਵਿਚੋਂ ਗੁੰਮ ਹੁੰਦਾ ਜਾ ਰਿਹਾ ਹੈ। ਸਿਖਾਂ ਕੋਲ ਸਿਧਾਂਤ ਤਾਂ ਹੈ ਪਰ ਚੇਤਨਾ ਨਾਲ ਜੁੜਨ ਦਾ ਸਾਧਨ ਗੁੰਮ ਹੈ। ਬੱਚਿਆਂ ਨੂੰ ਪੜ੍ਹਨ ਵਾਸਤੇ ਘਰਾਂ ਵਿਚ ਸਿਖ ਸਾਹਿਤ ਪ੍ਰਾਪਤ ਨਹੀਂ ਹੈ। ਬੱਚੇ ਕਾਮਿਕ ਕਲਚਰ ਵਲ ਰੁਚਿਤ ਹੋ ਗਏ ਹਨ। ਹੁਣ ਮਜਬੂਰੀ ਇਹ ਹੋ ਗਈ ਹੈ ਕਿ ਸਿਖ ਭਾਵਨਾ ਨੂੰ ਬੱਚਿਆਂ ਤਕ ਲੈਕੇ ਜਾਣ ਲਈ *ਕਾਮਿਕ ਕਲਚਰ* ਦਾ ਸਹਾਰਾ ਲੈਣਾ

ਪੈ ਰਿਹਾ ਹੈ। ਮੀਡੀਆ ਦਾ ਰੋਲ ਇੰਨਾ ਵੱਧ ਗਿਆ ਹੈ ਕਿ ਸਿਧਾਂਤ ਦੀ ਕੋਮਲਤਾ ਖਤਰੇ ਵਿਚ ਪੈ ਗਈ ਹੈ। ਹੁਣ ਜਮਾਨਾ ਇਹ ਨਹੀਂ ਰਿਹਾ ਹੈ ਕਿ ਜੋ ਠੀਕ ਨਹੀਂ ਲਗਦਾ ਉਸ ਵਲ ਪਿੱਠ ਕਰ ਲਈ ਜਾਵੇ। 21 ਵੀਂ ਸਦੀ ਵਿਚ ਜੋ ਪ੍ਰਾਪਤ ਹੈ, ਉਸ ਨਾਲ ਜੁੜਨ ਦੀ ਗੁਰਮਤਿ ਜੁਗਤਿ ਉਜਾਗਰ ਕਰਨੀ ਪਵੇਗੀ। ਇਸ ਨਾਲ ਨਜਰ ਆਉਂਦੇ ਓਪਰੇ ਵਿਰੋਧ ਜਾਂ ਵਿਰੋਧਾਭਾਸ ਹੱਲ ਵੀ ਹੋ ਸਕਣਗੇ ਅਤੇ ਉਨ੍ਹਾਂ ਦੀ ਇਕਸੁਰਤਾ ਵੀ ਸਥਾਪਤ ਕੀਤੀ ਜਾ ਸਕੇਗੀ। ਉਦਾਹਰਣ ਵਜੋਂ **ਰਾਜ ਕਰੇਗਾ ਖਾਲਸਾ** ਅਤੇ **ਸਰਬਤ ਦਾ ਭਲਾ** ਇਕ ਦੂਜੇ ਦੇ ਵਿਰੋਧੀ ਲਗਦੇ ਹਨ ਪਰ ਸਿਖ ਰੰਗ ਵਿਚ ਇਹ ਇਕ ਦੂਜੇ ਦੇ ਪੂਰਕ ਹਨ। ਇਸ ਗੱਲ ਦੀ ਸਥਾਪਨਾ ਸਿੱਖ ਸਿਧਾਂਤ ਵਿਚ ਹੋ ਚੁਕੀ ਹੈ। ਪਰ ਇਸਨੂੰ ਆਮ ਸਿਖ ਦੀ ਮਾਨਸਿਕਤਾ ਵਿਚ ਨਹੀਂ ਉਤਾਰਿਆ ਜਾ ਸਕਿਆ। ਇਸ ਲਈ ਅਰਦਾਸਨੁਮਾ ਗੁਰਮਤਿ ਜੁਗਤਿ ਦੇ ਬੋਲਬਾਲੇ ਵਾਸਤੇ ਚੇਤੰਨ ਵਰਗ ਨੂੰ ਆਪਣੀ ਭੂਮਿਕਾ ਨਿਭਾਉਣੀ ਪਵੇਗੀ। ਇਸ ਨਾਲ ਸਿਖ ਦੀ ਇਹ ਭਾਵਨਾ ਜਿਹੜੀ ਉਹ ਜਪੁਜੀ ਸਾਹਿਬ ਵਿਚ ਨਿੱਤ ਦੁਹਰਾਉਂਦਾ ਹੈ, ਆਪਣੇ ਆਪ ਸਿਖ ਮਾਨਸਿਕਤਾ ਦਾ ਹਿੱਸਾ ਹੋ ਜਾਵੇਗੀ :

ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰ ਨਾ ਜਾਈ ॥

¤

*Yea, He the One who made the universe*
*Of various species, orders, colours :*
*Who watcheth all what He Createth,*
*And as and what His pleasure suiteth.*
*What He Wills, He does and would;*
*No, none shall tell Him what He should.*
*The Highest of the high, the King of kings,*
*Nanak : His Will works on all His beings. [27]*

*Thy ear-rings contentment, humility thy bowl, thy wallet,*
*'Intent on God'— the ashes thou smear,*
*'And thought of death,' the coat thou wear.*
*Chastity thy way and Faith thy staff.*
*And, if thou seekest the Ayee's path,*
*The One in each and all thou hast to see,*
*And conquer the self in thee.*
*The world then would thine be.*
*Hail, Hail to Him, All-Hail;*
*The Primal Being, the Pure Light,*
*Sans Beginning, sans End, for ever alike. [28]*

¤